ਭਿਆਨਕ ਲਗਦਾ ਹੈ; ਜੇ ਨੇੜਿਉਂ ਦੇਖੋ ਤਾਂ ਇਹ ਏਨਾਂ ਮਾੜਾ ਨਹੀਂ ਹੁੰਦਾ। ਅਤੇ ਅਕਸਰ ਹੀ ਇਹ ਸੁਖਾਵਾਂ ਸਾਥੀ ਹੁੰਦਾ ਹੈ, ਜਿਹੜਾ ਜ਼ਿੰਦਗੀ ਦੇ ਉਤਸ਼ਾਹ ਅਤੇ ਖੁਸ਼ੀ ਵਿਚ ਵਾਧਾ ਕਰਦਾ ਹੈ। ਜ਼ਿੰਦਗੀ ਦਾ ਸਾਧਾਰਨ ਵਹਿਣ ਕਈ ਵਾਰੀ ਨੀਰਸ ਹੋ ਜਾਂਦਾ ਹੈ ਅਤੇ ਅਸੀਂ ਬਹੁਤ ਸਾਰੀਆਂ ਚੀਜ਼ਾਂ ਮਿਥ ਹੀ ਲੈਂਦੇ ਹਾਂ ਅਤੇ ਉਹਨਾਂ ਵਿਚ ਕੋਈ ਖੁਸ਼ੀ ਨਹੀਂ ਲੈਂਦੇ। ਪਰ ਫਿਰ ਵੀ ਜਦੋਂ ਅਸੀਂ ਕੁਝ ਸਮਾਂ ਜ਼ਿੰਦਗੀ ਦੀਆਂ ਆਮ ਚੀਜ਼ਾਂ ਤੋਂ ਬਿਨਾਂ ਰਹਿੰਦੇ ਹਾਂ ਤਾਂ ਅਸੀਂ ਉਹਨਾਂ ਦਾ ਕਿੰਨਾਂ ਮੁੱਲ ਪਾਉਂਦੇ ਹਾਂ। ਕਈ ਲੋਕ ਉੱਚਾ ਪਹਾੜਾਂ ਉਤੇ ਜਾਂਦੇ ਹਨ ਅਤੇ ਆਪਣੀ ਜ਼ਿੰਦਗੀ ਅਤੇ ਅੰਗ ਖਤਰੇ ਵਿਚ ਪਾਉਂਦੇ ਹਨ — ਚੜ੍ਹਾਈ ਤੋਂ ਮਿਲਦੀ ਖੁਸ਼ੀ ਲਈ ਅਤੇ ਉਸ ਹੁਲਾਸ ਲਈ ਜਿਹੜੇ ਸਰ ਕੀਤੀ ਮੁਸ਼ਕਲ ਤੋਂ, ਖਤਰਾ ਦੂਰ ਕਰਨ ਤੋਂ ਮਿਲਦਾ ਹੈ; ਅਤੇ ਉਸ ਖਤਰੇ ਕਾਰਣ, ਜਿਹੜਾ ਉਹਨਾਂ ਦੇ ਚਾਰ-ਚੁਫੇਰੇ ਮੰਡਲਾ ਰਿਹਾ ਹੁੰਦਾ ਹੈ ਜ਼ਿੰਦਗੀ ਤੋਂ ਜਿਹੜੀ ਇਕ ਧਾਗੇ ਨਾਲ ਲਟਕ ਰਹੀ ਹੁੰਦੀ ਹੈ, ਉਹਨਾਂ ਨੂੰ ਮਿਲਦੀ ਖੁਸ਼ੀ ਵਧੇਰੇ ਤੀਖਣ ਹੁੰਦੀ ਹੈ।

ਅਸੀਂ ਸਾਰੇ ਹੀ ਹੇਠਾਂ ਵਾਦੀਆਂ ਵਿਚ ਰਹਿਣ ਦੀ ਚੋਣ ਕਰ ਸਕਦੇ ਹਾਂ, ਉਹਨਾਂ ਦੀਆਂ ਅਸਵਸਥ ਧੁੰਦਾਂ ਨਾਲ, ਪਰ ਜਿਹੜੀਆਂ ਕਿਸੇ ਹਦ ਤਕ ਸਰੀਰਕ ਸੁਰੱਖਿਆ ਦੇਂਦੀਆਂ ਹਨ; ਜਾਂ ਅਸੀਂ ਉਪਰਲੀ ਸ਼ੁਧ ਹਵਾ ਵਿਚ ਸਾਹ ਲੈਣ ਲਈ ਅਤੇ ਦੂਰ ਦੇ ਨਜ਼ਾਰਿਆਂ ਵਿਚ ਖੁਸ਼ੀ ਲੈਣ ਲਈ, ਅਤੇ ਚੜ੍ਹਦੇ ਸੂਰਜ ਦਾ ਸਵਾਗਤ ਕਰਨ ਲਈ, ਆਪਣੇ ਲਈ ਅਤੇ ਆਪਣੇ ਸਾਥੀਆਂ ਲਈ ਖਤਰਾ ਸਹੇੜਦੇ ਹੋਏ, ਉੱਚੇ ਪਹਾੜਾਂ ਤੱਕ ਚੜ੍ਹ ਕੇ ਜਾਣ ਦੀ ਚੋਣ ਕਰ ਸਕਦੇ ਹਾਂ।

ਇਸ ਚਿੱਠੀ ਵਿਚ ਮੈਂ ਤੈਨੂੰ ਕਵੀਆਂ ਅਤੇ ਦੂਜਿਆਂ ਦੀਆਂ ਕਈ ਟੂਕਾਂ ਅਤੇ ਅੰਸ਼ ਦਿੱਤੇ ਹਨ। ਮੈਂ ਇਕ ਹੋਰ ਦੇ ਕੇ ਚਿੱਠੀ ਖਤਮ ਕਰਾਂਗਾ। ਇਹ ਗੀਤਾਂਜਲੀ ਵਿਚੋਂ ਹੈ। ਇਹ ਰਾਬਿੰਦਰਨਾਥ ਟੈਗੋਰ ਦੀ ਲਿਖੀ ਕਵਿਤਾ, ਜਾਂ ਪ੍ਰਾਰਥਨਾ ਹੈ:

"ਜਿਥੇ ਮਨ ਨਿਡਰ ਅਤੇ ਸਿਰ ਉੱਚਾ ਹੋਵੇ;

ਜਿੱਥੇ ਗਿਆਨ ਮੁਕਤ ਹੋਵੇ;

ਜਿੱਥੇ ਦੁਨੀਆ ਨੂੰ ਤੰਗ ਘਰੇਲੂ ਕੰਧਾਂ ਨੇ ਟੋਟੇ ਟੋਟੇ ਨਾ ਕੀਤਾ ਹੋਵੇ;

ਜਿੱਥੇ ਸੱਚ ਦੀਆਂ ਡੂੰਘਾਣਾ ਵਿਚੋਂ ਸ਼ਬਦ ਨਿਕਲਦੇ ਹੋਣ;

ਜਿੱਥੇ ਅਣਥੱਕ ਘਾਲਣਾ ਪਰਿਪੂਰਨਤਾ ਵੱਲ ਆਪਣੀ ਬਾਂਹ ਪਸਾਰਦੀ ਹੋਵੇ;

ਜਿੱਥੇ ਤਰਕ ਦੀ ਨਿਰਮਲ ਨਦੀ ਮੁਰਦਾ ਆਦਤ ਦੀਆਂ ਵੀਰਾਨ ਮਾਰੂਥਲੀ ਰੇਤਾਂ ਵਿਚ ਨਾ ਗੁੰਮ ਗਈ ਹੋਵੇ;

ਜਿੱਥੇ ਮਨ ਨੂੰ ਤੂੰ ਸਦਾ ਵਿਸ਼ਾਲ ਹੁੰਦੇ ਚਿੰਤਨ ਅਤੇ ਕਾਰਜ ਵੱਲ ਅੱਗੇ ਲਿਜਾ ਰਿਹਾ ਹੋਵੇਂ —

ਆਜ਼ਾਦੀ ਦੇ ਸਵਰਗ ਵਿਚ ਮੇਰੇ ਪਿਤਾ, ਮੇਰਾ ਦੇਸ਼ ਜਾਗੇ।"

ਅਸੀਂ ਗੱਲ ਮੁਕਾ ਲਈ ਹੈ, Carissima, ਅਤੇ ਇਹ ਆਖਰੀ ਚਿੱਠੀ ਖਤਮ ਹੁੰਦੀ ਹੈ। ਆਖਰੀ ਚਿੱਠੀ। ਯਕੀਨਨ ਨਹੀਂ। ਮੈਂ ਤੈਨੂੰ ਕਈ ਹੋਰ ਚਿੱਠੀਆਂ ਲਿਖਾਂਗਾ। ਪਰ ਇਹ ਲੜੀ ਖਤਮ ਹੁੰਦੀ ਹੈ, ਤੇ ਇਸ ਲਈ

ਤਮਾਮ ਸ਼ੁਧ !

ਛਾਪਕ : ਬਜਾਜ ਪ੍ਰਿੰਟਰਜ਼, 23/7, ਪੰਤ ਨਗਰ, ਜੰਗਪੁਰਾ, ਨਵੀਂ ਦਿੱਲੀ-110014